ਤਰੁੱਟੀਆਂ ਰਹਿਣੀਆਂ ਸੁਭਾਵਕ ਹੀ ਹਨ। ਆਪ ਗੁਰੂ ਨਾਨਕ ਨਾਮ ਲੇਵਾ ਸਾਧ ਸੰਗਤ ਬਖ਼ਸ਼ਣ ਯੋਗ ਹੋ, ਕਿਰਪਾ ਕਰਕੇ ਬਖ਼ਸ਼ ਲੈਣਾ।

**ਯਥਾ = ਲੇਖੈ ਕਤਹਿ ਨ ਛੂਟੀਐ ; ਖਿਨੁ ਖਿਨੁ ਭੂਲਨਹਾਰਿ ॥**
**ਬਖਸਨਹਾਰ ਬਖਸਿ ਲੈ ; ਨਾਨਕ ਪਾਰਿ ਉਤਾਰ ॥ (ਅੰਗ ੨੬੧)**

**ਤਥਾ = ਭੁਲਣ ਅੰਦਰ ਸਭੁ ਕੋ ; ਅਭੁਲ ਗੁਰੂ ਕਰਤਾਰ ॥ (ਅੰਗ ੬੧)**

ਸਤਿਗੁਰੂ ਜੀ ਦੀ ਸੰਗਤ ਦਾ ਬਖ਼ਸ਼ਿੰਦ ਬਿਰਦ ਹੈ ਜਿੱਥੇ-ਜਿੱਥੇ ਕੋਈ ਤਰੁਟੀ ਜਾਂ ਗ਼ਲਤੀ ਵੇਖੋ ਉੱਥੇ ਖਿਮਾ ਕਰਨੀ ਅਤੇ ਕਿਰਪਾ ਕਰਕੇ ਆਪਣੀ ਵਡਮੁੱਲੀ ਰਾਇ ਲਿਖ ਕਰਕੇ ਦਾਸ ਨੂੰ ਸੂਚਿਤ ਕਰਕੇ ਕ੍ਰਿਤਾਰਥ ਕਰਨਾ ਤਾਂ ਜੋ ਅਗਲੀ ਐਡੀਸ਼ਨ ਵਿੱਚ ਸੋਧ ਹੋ ਸਕੇ।

ਗੁਰੂ ਪੰਥ ਦਾ ਦਾਸ
**ਗੁਰਵਿੰਦਰ ਸਿੰਘ (ਨੰਗਲੀ)**
(ਵਿਦਿਆਰਥੀ ਦਮਦਮੀ ਟਕਸਾਲ)

# ਦਾਸ ਵੱਲੋਂ ਸਮੁੱਚੇ ਪੰਥ ਦੇ ਨਾਂ ਇੱਕ ਜਰੂਰੀ ਬੇਨਤੀ

ਦਾਸ ਦੀ ਆਪ ਗੁਰੂ ਨਾਨਕ ਨਾਮਲੇਵਾ ਸਭ ਸੰਗਤਾਂ ਨੂੰ ਇੱਕ ਹੋਰ ਜਰੂਰੀ ਬੇਨਤੀ ਹੈ ਕਿ ਕਿਸੇ ਵੀ ਕੌਮ ਦੇ ਸ਼ਹੀਦ; ਉਸ ਕੌਮ ਦਾ ਸਰਮਾਇਆ ਹੁੰਦੇ ਹਨ। ਸ਼ਹੀਦਾਂ ਦੀ ਸ਼ਹਾਦਤ ਸਦਾ ਵਾਸਤੇ ਕੌਮ ਵਿੱਚ ਇੱਕ ਨਵੀਂ ਰੂਹ ਫੂਕਦੀ ਹੈ। ਸਿੱਖ ਪੰਥ ਮਹਾਨ ਹੈ। ਜਿਸ ਪੰਥ ਦਾ ਇਤਿਹਾਸ ਹੀ ਸ਼ਹੀਦਾਂ ਦੇ ਖ਼ੂਨ ਦੇ ਕ਼ਤਰਿਆਂ ਨਾਲ ਲਿਖਿਆ ਗਿਆ ਹੈ। ਜਦ ਜਦ ਜ਼ਾਲਿਮਾਨੇ ਗ਼ਰੀਬਾਂ ਦੇ ਉੱਪਰ ਕਹਿਰ ਢਾਹਿਆ ਹੈ ਤਦ ਤਦ ਹੀ ਸਿੱਖ ਪੰਥ ਵਿੱਚ ਸ਼ਹੀਦਾਂ ਦੀਆਂ ਸ਼ਹਾਦਤਾਂ ਹੋਈਆਂ ਹਨ। ਸੰਨ 1984 ਦੇ ਇਰਦ ਗਿਰਦ ਦੇ ਸਮੇਂ ਦੌਰਾਨ ; ਜਦ ਜ਼ਾਲਿਮਾਂ ਨੇ, ਮਜ਼ਲੂਮਾਂ ਅਤੇ ਗ਼ਰੀਬਾਂ ਦੀ ਆਬਰੂ ਨੂੰ ਝੰਝੋਲਿਆ। ਤਦ ਵੀ ਸਿੱਖ ਪੰਥ ਦੇ ਸ਼ਹੀਦਾਂ ਨੇ ਅੱਗੇ ਵੱਧ ਕਰਕੇ ਸ਼ਹਾਦਤਾਂ ਦਿੱਤੀਆਂ ਅਤੇ ਗ਼ਰੀਬਾਂ ਦੀ ਰੱਖਿਆ ਕਰਦਿਆਂ ਹੋਇਆਂ ਆਪਣਿਆਂ ਖ਼ੂਨ ਦੇ ਕ਼ਤਰਿਆਂ ਦੇ ਨਾਲ ਗ਼ਰੀਬਾਂ ਦੀ ਆਬਰੂ ਤੇ ਲੱਗਿਆਂ ਹੋਇਆਂ ਦਾਗਾਂ ਨੂੰ ਧੌਣਾ ਕੀਤਾ ਐਸੇ ਸਿੱਖ ਪੰਥ ਦੇ ਸ਼ਹੀਦ ਸਿੰਘਾਂ ਦੀਆਂ ਯਾਦਗਰਾਂ, ਸਿੱਖ ਪੰਥ ਦੀ ਅਜੋਕੀ ਪੀੜ੍ਹੀ ਵਾਸਤੇ ਪ੍ਰੇਰਨਾ ਦਾ ਸ੍ਰੋਤ ਹੋਇਆ ਕਰਦੀਆਂ ਹਨ। ਅਜਿਹੀ ਸੋਚ ਨੂੰ ਆਪਣੇ ਮਨ ਵਿੱਚ ਰੱਖ ਕਰਕੇ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ (ਮੌਜੂਦਾ ਮੁਖੀ ਦਮਦਮੀ ਟਕਸਾਲ) ਨੇ ਬਹੁਤ ਵੱਡਾ ਅਤੇ ਉੱਤਮ, ਸ਼ਲਾਘਾਯੋਗ ਉਪਰਾਲਾ ਕੀਤਾ ਹੈ। ਐਸੇ ਸ਼ਲਾਘਾਯੋਗ ਉਪਰਾਲੇ ਉਹੀ ਕਰ ਸਕਦਾ ਹੈ ਜਿਸ ਦੇ ਸਿਰ ਉੱਪਰ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਅਤੇ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਵਰਗਿਆਂ ਮਹਾਂਪੁਰਖਾਂ ਦਾ ਹੱਥ ਹੋਵੇ।

ਸੋ ਆਪ ਸਰਬੱਤ ਸੰਗਤਾਂ ਨੂੰ ਬੇਨਤੀ ਹੈ ਕਿ ਆਪ ਸਰਬੱਤ ਸੰਗਤਾਂ ਆਪਣੇ ਮਨ ਦੇ ਨਿੱਜੀ ਰੋਸ ਛੱਡ ਕਰਕੇ, ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਮਨ ਤਨ ਧਨ ਕਰਕੇ ਸਹਿਯੋਗ ਦਿਉ ਅਤੇ ਸੰਨ 1984 ਦੇ ਸਮੂਹ ਸ਼ਹੀਦ ਸਿੰਘਾਂ ਦੀ ਯਾਦਗਾਰ ਦੀ ਸੇਵਾ ਵਿੱਚ, ਆਪਣਾ ਵਡਮੁੱਲਾ ਹਿੱਸਾ ਪਾ ਕਰਕੇ, ਸੰਨ 1984 ਦੇ ਸਮੂਹ ਸ਼ਹੀਦਾਂ ਸਿੰਘਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋ।

ਗੁਰੂ ਪੰਥ ਦਾ ਦਾਸ
**ਗੁਰਵਿੰਦਰ ਸਿੰਘ (ਨੰਗਲੀ)**
(ਵਿਦਿਆਰਥੀ ਦਮਦਮੀ ਟਕਸਾਲ)

## ਸਹਾਇਕ ਸੋਮੇ


(1) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

(2) ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ

(3) ਸ੍ਰੀ ਸਰਬਲੋਹ ਗੁਰੂ ਗ੍ਰੰਥ ਸਾਹਿਬ ਜੀ

(4) ਵਾਰਾਂ ਭਾਈ ਗੁਰਦਾਸ ਜੀ ਦੀਆਂ

(5) ਨਾਨਕ ਪ੍ਰਕਾਸ਼, ਕਵੀ ਸੰਤੋਖ ਸਿੰਘ

(6) ਗੰਜ ਨਾਮਹ ਟੀਕਾ, ਭਾਈ ਵੀਰ ਸਿੰਘ ਜੀ

(7) ਗੰਜ਼ ਨਾਮਹ ਟੀਕਾ, ਪ੍ਰਿੰਸੀਪਲ ਗੰਡਾ ਸਿੰਘ

(8) ਦੀਵਾਨੇ ਗੋਯਾ ਸਟੀਕ ਪ੍ਰਿੰਸੀਪਲ ਹਰਭਜਨ ਸਿੰਘ

(9) ਦੀਵਾਨੇ ਗੋਯਾ ਸਟੀਕ, ਪੰਡਿਤ ਨਰੈਣ ਸਿੰਘ

(10) ਤਸ਼ਨੀਫ਼ੇ ਗੋਯਾ (ਗਿਆਨੀ ਮਹਾਂ ਸਿੰਘ ਜੀ)

(11) ਮਹਾਨ ਕੋਸ਼, ਭਾਈ ਕਾਨ ਸਿੰਘ ਨਾਭਾ

(12) ਅ਼ਰਬੀ ਫ਼ਾਰਸੀ ਚੋਂ ਉਤਪੰਨ ਪੰਜਾਬੀ ਸ਼ਬਦਾਵਲੀ, ਡਾ. ਅਮਰਵੰਤ ਸਿੰਘ

(13) ਫ਼ਾਰਸੀ ਪੰਜਾਬੀ ਕੋਸ਼, ਡਾ.ਜੀਤ ਸਿੰਘ ਸੀਤਲ

(14) ਛੱਤੀਸ ਗਿਆਨ, ਗਿਆਨੀ ਗੁਰਨਾਮ ਸਿੰਘ ਅੰਬਾਲਵੀ


## ਏਸੇ ਕਲਮ਼ ਤੋਂ ਛਪਾਈ ਅਧੀਨ

1. ਜ਼ਿੰਦਗੀ ਨਾਮਹ
2. ਜੋਤ ਬਿਗਾਸ (ਪੰਜਾਬੀ ਅਤੇ ਫ਼ਾਰਸੀ)
3. ਦੀਵਾਨ ਗੋਯਾ
4. ਖ਼ਾਤਮਾਹ
5. ਤੌਸੀਫ਼ੋ ਸਨਹ